ੴ ਸਤਿਗੁਰ ਪ੍ਰਸਾਦਿ ॥

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਵੱਲੋਂ
ਪ੍ਰਕਾਸ਼ਿਤ ਕੀਤੀ ਗਈ

## ਦੂਜੀ ਜਮਾਤ ਦੇ ਬੱਚਿਆਂ ਲਈ

# ਧਰਮ ਪੋਥੀ ਨੰਬਰ ੨

ਲੇਖਕ - ਪ੍ਰੋ: ਕਰਤਾਰ ਸਿੰਘ ਐਮ. ਏ.

ਪ੍ਰਕਾਸ਼ਕ—
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ।

ਕੀਮਤ ੩ ਰੁਪੈ

ੴ ਸਤਿਗੁਰ ਪ੍ਰਸਾਦਿ ॥

# ਧਰਮ ਪੋਥੀ ਨੰ: ੨

## ੧. ਨਾ ਕੋਈ ਹਿੰਦੂ, ਨਾ ਮੁਸਲਮਾਨ

ਬੱਚਿਓ ! ਤੁਹਾਨੂੰ ਚੇਤਾ ਹੀ ਹੈ ਨਾ, ਕਿ ਬਾਰ੍ਹਾਂ ਕੁ ਵਰ੍ਹੇ ਸੁਲਤਾਨਪੁਰ ਰਹਿ ਕੇ ਗੁਰੂ ਨਾਨਕ ਦੇਵ ਜੀ ਘਰੋਂ ਨਿਕਲ ਤੁਰੇ ਸਨ । ਉਹ ਦੁਨੀਆਂ ਦੇ ਦੁਖੀ ਲੋਕਾਂ ਨੂੰ ਸੱਚੇ ਧਰਮ ਤੇ ਸੱਚੇ ਸੁਖ ਦਾ ਰਾਹ ਦੱਸਣਾ ਚਾਹੁੰਦੇ ਸਨ ।

ਇਹ ਕੰਮ ਉਨ੍ਹਾਂ ਨੇ ਸੁਲਤਾਨਪੁਰ ਹੀ ਸ਼ੁਰੂ ਕਰ ਦਿੱਤਾ । ਉਹ ਕਹਿੰਦੇ ਫਿਰਨ–'ਨਾ ਕੋਈ ਹਿੰਦੂ, ਨਾ ਮੁਸਲਮਾਨ ।' ਉਨ੍ਹਾਂ ਦਾ ਇਹ ਬਚਨ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਨੂੰ ਕੌੜਾ ਲੱਗਾ । ਹਿੰਦੂ ਕਹਿਣ, 'ਅਸੀਂ ਮੰਦਰੀਂ ਜਾਂਦੇ ਹਾਂ, ਮੱਥਾ ਟੇਕਦੇ ਹਾਂ, ਪੂਜਾ ਪਾਠ ਕਰਦੇ ਹਾਂ । ਅਸੀਂ ਭਲਾ ਹਿੰਦੂ ਕਿਉਂ ਨਹੀਂ ?' ਮੁਸਲਮਾਨ ਕਹਿਣ, 'ਅਸੀਂ ਰੋਜ਼ੇ ਰੱਖਦੇ ਹਾਂ, ਪੰਜ ਵੇਲੇ ਨਮਾਜ਼ ਪੜ੍ਹਦੇ ਹਾਂ । ਅਸੀਂ ਭਲਾ ਮੁਸਲਮਾਨ ਕਿਉਂ ਨਹੀਂ ?'

ਸ਼ਹਿਰ ਦਾ ਕਾਜ਼ੀ ਤਾਂ ਬਹੁਤ ਹੀ ਲੋਹਾ ਲਾਖਾ ਹੋਇਆ ! ਉਸ ਨੇ ਕਈ ਬੰਦੇ ਨਾਲ ਲੈ ਕੇ ਨਵਾਬ ਪਾਸ ਜਾ ਰੌਲਾ

ਪਾਇਆ । ਨਵਾਬ ਨੇ ਗੁਰੂ ਜੀ ਵੱਲ ਆਪਣਾ ਬੰਦਾ ਭੇਜਿਆ ਤੇ ਦਰਸ਼ਨ ਦੇਣ ਲਈ ਬੇਨਤੀ ਕੀਤੀ ।

ਗੁਰੂ ਜੀ ਨਵਾਬ ਪਾਸ ਜਾ ਪੁੱਜੇ । ਕਾਜ਼ੀ ਨੇ ਆਪ ਜੀ ਨੂੰ ਕਿਹਾ : 'ਤੁਸੀਂ ਇਹ ਕਿਉਂ ਕਹਿੰਦੇ ਫਿਰਦੇ ਹੋ ਕਿ ਨਾ ਕੋਈ ਹਿੰਦੂ, ਨਾ ਕੋਈ ਮੁਸਲਮਾਨ । ਹਿੰਦੂਆਂ ਬਾਰੇ ਤਾਂ ਮੈਂ ਕੁਝ ਕਹਿੰਦਾ ਨਹੀਂ, ਪਰ ਪੱਕੇ ਮੁਸਲਮਾਨ ਤਾਂ ਖੈਰ ਨਾਲ ਸਾਡੇ ਸ਼ਹਿਰ ਵਿੱਚ ਹੀ ਕਈ ਸੈਂਕੜੇ ਹਨ ।'

ਗੁਰੂ ਜੀ ਨੇ ਕਿਹਾ　ਰੱਬ ਹਿੰਦੂਆਂ ਅਤੇ ਮੁਸਲਮਾਨਾਂ ਸਭ ਦਾ ਸਾਂਝਾ ਪਿਤਾ ਤੇ ਮਾਲਕ ਹੈ । ਸੱਚਾ ਮੁਸਲਮਾਨ ਤੇ ਸੱਚਾ ਹਿੰਦੂ ਉਹ ਹੈ, ਜਿਹੜਾ ਅਜਿਹੇ ਕੰਮ ਕਰੇ, ਜੋ ਰੱਬ ਨੂੰ ਚੰਗੇ ਲੱਗਣ । ਉਹ ਇਹ ਕੰਮ ਹਨ : ਰੱਬ ਦੇ ਜੀਆਂ ਉੱਪਰ ਤਰਸ ਕਰਨਾ, ਕਿਸੇ ਨੂੰ ਦੁੱਖ ਨਾ ਦੇਣਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ, ਹਰ ਵੇਲੇ ਰੱਬ ਨੂੰ ਚੇਤੇ ਰੱਖਣਾ, ਸੱਚ ਬੋਲਣਾ ਤੇ ਪੂਰਾ ਤੋਲਣਾ । ਜਿਹੜਾ ਬੰਦਾ ਇਹੋ ਜਿਹੇ ਕੰਮ ਕਰਦਾ ਹੈ, ਉਹ ਸੱਚਾ ਮੁਸਲਮਾਨ ਹੈ, ਉਹ ਸੱਚਾ ਹਿੰਦੂ ਹੈ ।

ਕਾਜ਼ੀ ਦੀ ਤਸੱਲੀ ਹੋ ਗਈ । ਇੰਨੇ ਚਿਰ ਨੂੰ ਨਮਾਜ਼ ਦਾ ਵੇਲਾ ਹੋ ਗਿਆ । ਨਵਾਬ ਨੇ ਗੁਰੂ ਜੀ ਨੂੰ ਕਿਹਾ—'ਜੇ ਤੁਸੀਂ ਹਿੰਦੂਆਂ ਤੇ ਮੁਸਲਮਾਨਾਂ ਨੂੰ ਇੱਕੋ ਜਿਹਾ ਸਮਝਦੇ ਹੋ, ਤਾਂ ਚੱਲੋ, ਸਾਡੇ ਨਾਲ ਮਸੀਤੇ ਚੱਲ ਕੇ ਨਮਾਜ਼ ਪੜ੍ਹੋ ।' ਗੁਰੂ ਜੀ ਨੇ ਕਿਹਾ, 'ਚੰਗਾ ਚੱਲੋ ।'

ਸਭੇ ਮਸੀਤੇ ਚਲੇ ਗਏ । ਨਵਾਬ ਤੇ ਕਾਜ਼ੀ ਨਮਾਜ਼ ਪੜ੍ਹਨ ਲੱਗ ਪਏ, ਪਰ ਗੁਰੂ ਜੀ ਚੁੱਪ-ਚਾਪ ਬੈਠੇ ਰਹੇ । ਜਦ ਉਹ ਨਮਾਜ਼ ਪੜ੍ਹ ਹਟੇ ਤਾਂ ਉਹਨਾਂ ਨੇ ਗੁਰੂ ਜੀ ਨੂੰ ਕਿਹਾ—'ਤੁਸਾਂ ਆਪਣਾ ਬਚਨ ਪੂਰਾ ਕਿਉਂ ਨ ਕੀਤਾ ? ਤੁਸਾਂ ਸਾਡੇ ਨਾਲ ਨਮਾਜ਼ ਕਿਉਂ ਨਾ ਪੜ੍ਹੀ ?'

ਗੁਰੂ ਜੀ ਹੱਸ ਕੇ ਕਹਿਣ ਲੱਗੇ—ਮੈਂ ਨਮਾਜ਼ ਪੜ੍ਹਨੀ ਤਾਂ ਸੀ, ਪਰ ਪੜ੍ਹਦਾ ਕੀਹਦੇ ਨਾਲ ?

ਨਵਾਬ—ਮੇਰੇ ਨਾਲ । ਮੈਂ ਜੂ ਪੜ੍ਹਦਾ ਸਾਂ ।

ਗੁਰੂ ਜੀ—ਤੁਸੀਂ ਨਮਾਜ਼ ਨਹੀਂ ਸਾਓ ਪੜ੍ਹਦੇ । ਮੂੰਹੋਂ ਤਾਂ ਤੁਸੀਂ ਠੀਕ ਹੀ ਨਮਾਜ਼ ਦੇ ਅੱਖਰ ਪੜ੍ਹ ਰਹੇ ਸਾਓ ਤੇ ਮਿਥੇ ਢੰਗ ਨਾਲ ਉਠਦੇ ਬਹਿੰਦੇ ਵੀ ਸਾਓ, ਪਰ ਮਨ ਤੁਹਾਡਾ ਦੂਰ ਸਾਰੇ ਸੀ । ਤੁਸੀਂ ਤਾਂ ਕਾਬਲੋਂ ਘੋੜੇ ਖਰੀਦਦੇ ਫਿਰਦੇ ਸਾਓ । ਇਹ ਕਾਹਦੀ ਨਮਾਜ਼ ਹੋਈ ? ਇਹ ਤਾਂ ਧੋਖਾ ਤੇ ਪਾਖੰਡ ਹੈ ।

ਨਵਾਬ ਮੰਨ ਗਿਆ ਕਿ ਮੈਂ ਤਾਂ ਠੀਕ ਇਹੋ ਕੁਝ ਕਰਦਾ ਰਿਹਾ ਹਾਂ । ਲਾਗੋਂ ਕਾਜ਼ੀ ਬੋਲ ਉਠਿਆ—ਤੁਸੀਂ ਮੇਰੇ ਨਾਲ ਨਮਾਜ਼ ਪੜ੍ਹ ਲੈਂਦੇ ।

ਗੁਰੂ ਜੀ ਫੇਰ ਹੱਸ ਪਏ ਤੇ ਕਹਿਣ ਲੱਗੇ—ਤੁਸੀਂ ਵੀ ਨਮਾਜ਼ ਨਹੀਂ ਪੜ੍ਹੀ । ਤੁਸੀਂ ਤਾਂ ਘਰ ਦੇ ਵਿਹੜੇ ਵਿੱਚ ਭੱਜੇ ਫਿਰਦੇ ਰਹੇ ਹੋ । ਤੁਹਾਨੂੰ ਡਰ ਸੀ ਕਿ ਕਿਤੇ ਤੁਹਾਡੀ ਨਵੀਂ ਸੂਈ ਘੋੜੀ ਦਾ ਵਛੇਰਾ ਵਿਹੜੇ ਵਿਚਲੀ ਖੂਹੀ ਵਿੱਚ ਨਾ

ਡਿੱਗ ਪਏ ।

ਕਾਜ਼ੀ ਵੀ ਮੰਨ ਗਿਆ ਕਿ ਗੱਲ ਠੀਕ ਇਉਂ ਹੀ ਹੋਈ ਹੈ । ਕਹਿਣ ਲੱਗਾ, ਤੁਸਾਂ ਸਾਨੂੰ ਬੜੀ ਸੋਹਣੀ ਮੱਤ ਦਿੱਤੀ ਹੈ । ਸਾਨੂੰ ਸਮਝ ਆ ਗਈ ਹੈ ।

ਗੁਰੂ ਜੀ—"ਮੈਂ ਵੀ ਇਹੋ ਹੀ ਚਾਹੁੰਦਾ ਹਾਂ । ਸੱਚੀ ਪੂਜਾ, ਠੀਕ ਪਾਠ, ਸੱਚੀ ਨਮਾਜ਼ । ਸੱਚੀ ਭਗਤੀ ਤਾਂ ਹੀ ਹੁੰਦੀ ਹੈ, ਜੇ ਮਨ ਜੱਗ ਵਲੋਂ ਹਟ ਕੇ ਰੱਬ ਵੱਲ ਲੱਗਾ ਹੋਵੇ । ਨਹੀਂ ਤਾਂ ਨਾ ਕੋਈ ਹਿੰਦੂ, ਨਾ ਮੁਸਲਮਾਨ', ਸਭ ਪਾਖੰਡ ਹੀ ਪਾਖੰਡ ਤੇ ਧੋਖਾ ਹੀ ਧੋਖਾ ਹੈ ।"

## ਪ੍ਰਸ਼ਨ

*੧. ਸੱਚਾ ਧਰਮੀ ਬੰਦਾ ਕੌਣ ਹੁੰਦਾ ਹੈ ?*

*੨. ਇਸ ਸਾਖੀ ਤੋਂ ਕੀ ਸਿਖਿਆ ਮਿਲਦੀ ਹੈ ?*

# ੨. ਹਰਿਦੁਆਰ

ਇਕ ਵੇਰ ਗੁਰੂ ਨਾਨਕ ਦੇਵ ਜੀ ਹਰਿਦੁਆਰ ਪਹੁੰਚੇ । ਇਹ ਹਿੰਦੂਆਂ ਦਾ ਵੱਡਾ ਤੀਰਥ ਹੈ । ਇਹ ਗੰਗਾ ਦੇ ਕੱਢੇ ਉੱਪਰ ਹੈ । ਉਥੇ ਓਦੋਂ ਮੇਲਾ ਲੱਗਾ ਹੋਇਆ ਸੀ । ਲੱਖਾਂ ਹੀ ਹਿੰਦੂ ਉਥੇ ਜੁੜੇ ਹੋਏ ਸਨ । ਗੁਰੂ ਜੀ ਨੇ ਵੇਖਿਆ ਕਿ ਬਹੁਤ ਸਾਰੇ ਲੋਕ ਦਰਿਆ ਵਿੱਚ ਖਲੋ ਕੇ ਚੜ੍ਹਦੇ ਪਾਸੇ ਸੂਰਜ ਵੱਲ ਪਾਣੀ ਦੇ ਬੁੱਕ ਸੁੱਟ ਰਹੇ ਸਨ ।

ਗੁਰੂ ਜੀ ਵੀ ਗੰਗਾ ਵਿੱਚ ਖਲੋ ਕੇ ਲਹਿੰਦੇ ਵੱਲ ਪਾਣੀ ਦੇ ਬੁੱਕ ਸੁੱਟਣ ਲੱਗ ਪਏ । ਇਹ ਇਕ ਨਵੀਂ ਤੇ ਅਨੋਖੀ ਗੱਲ ਸੀ । ਲੋਕ ਉਹਨਾਂ ਦੇ ਉਦਾਲੇ ਆ ਇਕੱਠੇ ਹੋਏ । ਉਹ ਹੱਸਣ ਤੇ ਠੱਠਾ ਕਰਨ ਲੱਗ ਪਏ । ਉਨ੍ਹਾਂ ਨੇ ਗੁਰੂ ਜੀ ਨੂੰ ਕਿਹਾ, 'ਤੁਸੀਂ ਇਹ ਕੀ ਕਰਦੇ ਹੋ ? ਤੁਸੀਂ ਲਹਿੰਦੇ ਵੱਲ ਪਾਣੀ ਕਿਉਂ ਸੁੱਟਦੇ ਹੋ ?' ਪਰ ਗੁਰੂ ਜੀ ਦਬਾ-ਦਬ ਲਹਿੰਦੇ ਵੱਲ ਹੀ ਪਾਣੀ ਸੁੱਟੀ ਗਏ ।

ਇਕ ਜਣੇ ਨੇ ਅਗਾਂਹ ਹੋ ਕੇ ਉਹਨਾਂ ਦੀ ਬਾਂਹ ਫੜ ਲਈ ਤੇ ਕਿਹਾ, 'ਤੁਸੀਂ ਪਾਣੀ ਕਿੱਧਰ ਸੁੱਟ ਰਹੇ ਹੋ ?'

ਗੁਰੂ ਜੀ—ਲੋਕੀਂ ਕਿੱਧਰ ਸੁੱਟ ਰਹੇ ਹਨ ?

ਉਹ ਕਹਿਣ ਲੱਗੇ-ਉਹ ਤਾਂ ਚੜ੍ਹਦੇ ਵੱਲ ਤੇ ਸੂਰਜ ਵੱਲ ਮੂੰਹ ਕਰ ਕੇ ਆਪਣੇ ਮਰ ਚੁੱਕੇ ਵੱਡੇ-ਵਡੇਰਿਆਂ ਨੂੰ ਪਾਣੀ

ਦੇਂਦੇ ਹਨ !

ਗੁਰੂ ਜੀ—ਉਹ ਵੱਡੇ-ਵਡੇਰੇ ਕਿਥੇ ਹਨ ਤੇ ਇਥੋਂ ਕਿੰਨੀ ਕੁ ਦੂਰ ਹਨ ?

ਲੋਕ—ਬੜੀ ਦੂਰ ! ਲੱਖਾਂ ਕ੍ਰੋੜਾਂ ਕੋਹ ਦੂਰ ।

ਗੁਰੂ ਜੀ-ਠੀਕ, ਮੇਰੀ ਖੇਤੀ ਕਰਤਾਰਪੁਰ ਵਿੱਚ ਸੁੱਕ ਰਹੀ ਹੈ । ਮੀਂਹ ਜੁ ਨਹੀਂ ਪਿਆ । ਮੈਂ ਉਸ ਨੂੰ ਪਾਣੀ ਦੇ ਰਿਹਾ ਹਾਂ । ਇਹ ਕਹਿ ਕੇ ਉਹ ਫੇਰ ਲਹਿੰਦੇ ਵੱਲ ਪਾਣੀ ਸੁੱਟਣ ਲੱਗ ਪਏ ।

ਲੋਕੀਂ ਖਿੜ-ਖਿੜ ਕਰਕੇ ਹੱਸੇ ਤੇ ਕਹਿਣ ਲੱਗੇ—'ਤੁਹਾਡੀ ਖੇਤੀ ਪੰਜਾਬ ਵਿੱਚ ਹੈ, ਇਥੋਂ ਸੁੱਟਿਆ ਪਾਣੀ ਐਡੀ ਦੂਰ ਕਿਵੇਂ ਅੱਪੜੇਗਾ ?'

ਗੁਰੂ ਜੀ—ਜਿਵੇਂ ਤੁਹਾਡਾ ਸੁੱਟਿਆ ਪਾਣੀ ਤੁਹਾਡੇ ਵੱਡ-ਵਡੇਰਿਆਂ ਨੂੰ ਅੱਪੜੇਗਾ; ਜੇ ਮੇਰਾ ਸੁੱਟਿਆ ਪਾਣੀ, ਇਸੇ ਧਰਤੀ ਉੱਪਰ ਪੰਜਾਬ ਵਿਚਲੀ ਮੇਰੀ ਖੇਤੀ ਤੀਕ ਨਹੀਂ ਅੱਪੜ ਸਕਦਾ ਤਾਂ ਤੁਹਾਡਾ ਸੁੱਟਿਆ ਪਾਣੀ ਲੱਖਾਂ ਕ੍ਰੋੜਾਂ ਕੋਹ ਦੂਰ, ਕਿਸੇ ਹੋਰ ਧਰਤੀ ਉੱਪਰ ਵੱਸਣ ਵਾਲੇ, ਤੁਹਾਡੇ ਵੱਡ-ਵਡੇਰਿਆਂ ਪਾਸ ਕਿਵੇਂ ਚਲਿਆ ਜਾਵੇਗਾ ? ਸੋਚੋ ਤਾਂ ਸਹੀ !

ਇਹ ਸੁਣ ਕੇ ਸਾਰੇ ਲੋਕਾਂ ਨੂੰ ਆਪਣੀ ਭੁੱਲ ਦਾ ਪਤਾ ਲੱਗ ਗਿਆ । ਉਹਨਾਂ ਦਾ ਭਰਮ ਦੂਰ ਹੋ ਗਿਆ । ਉਹ ਚੜ੍ਹਦੇ ਵੱਲ ਪਾਣੀ ਸੁੱਟਣੋਂ ਹਟ ਗਏ । ਗੁਰੂ ਜੀ ਨੇ ਉਨ੍ਹਾਂ ਨੂੰ

ਸੱਚੇ ਧਰਮ ਦਾ ਰਾਹ ਦੱਸਿਆ । ਉਹ ਸਭੇ ਨਿਹਾਲ ਹੋ ਗਏ । ਉਨ੍ਹਾਂ ਸਭ ਨੇ ਕਿਹਾ, 'ਧੰਨ ਗੁਰੂ ਨਾਨਕ !'

## ਪ੍ਰਸ਼ਨ

*੧. ਲੋਕੀਂ ਹਰਿਦੁਆਰ ਜਾ ਕੇ ਕੀ ਅਤੇ ਕਿਉਂ ਕਰਦੇ ਸਨ ?*

*੨. ਗੁਰੂ ਜੀ ਨੇ ਉਥੇ ਜਾ ਕੇ ਕੀ ਕੀਤਾ ਤੇ ਕਿਉਂ ?*

# ੩. ਸੱਜਣ ਠੱਗ

ਇਕ ਵੇਰ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਇਕ ਪਿੰਡ ਵਿੱਚ ਪੁੱਜੇ। ਉਸ ਪਿੰਡ ਦਾ ਨਾਂ ਤੁਲੰਭਾ ਸੀ। ਉਹ ਹੁਣ ਪਾਕਿਸਤਾਨ ਦੇ ਮੁਲਤਾਨ ਜ਼ਿਲ੍ਹੇ ਵਿੱਚ ਹੈ। ਉਥੇ ਇਕ ਬੜਾ ਤਕੜਾ ਠੱਗ ਰਹਿੰਦਾ ਸੀ। ਉਸ ਦਾ ਨਾਂ ਸੱਜਣ ਸੀ। ਉਸ ਦੀ ਇਕ ਵੱਡੀ ਸਾਰੀ ਹਵੇਲੀ ਸੀ। ਉਸ ਹਵੇਲੀ ਦੀ ਇਕ ਨੁੱਕਰ ਵਿੱਚ ਉਸ ਨੇ ਇਕ ਮਸੀਤ ਬਣਾਈ ਹੋਈ ਸੀ ਤੇ ਦੂਜੀ ਨੁੱਕਰ ਵਿੱਚ ਇਕ ਮੰਦਰ। ਆਏ ਗਏ ਦੇ ਰਹਿਣ-ਬਹਿਣ ਲਈ ਉਸ ਨੇ ਵੱਡੀ ਸਾਰੀ ਸਰਾਂ ਵੀ ਬਣਾਈ ਹੋਈ ਸੀ।

ਉਹ ਸਾਧੂਆਂ ਫ਼ਕੀਰਾਂ ਵਾਲੇ ਕੱਪੜੇ ਪਾਈ ਰੱਖਦਾ ਸੀ। ਜੇ ਕੋਈ ਰਾਹੀ (ਮੁਸਾਫਰ) ਆ ਜਾਂਦਾ ਤਾਂ ਉਹ ਉਸ ਦੀ ਬੜੀ ਟਹਿਲ ਸੇਵਾ ਕਰਦਾ। ਉਸ ਨੂੰ ਚੰਗਾ ਚੋਖਾ ਖਾਣ ਨੂੰ ਦੇਂਦਾ ਅਤੇ ਸੌਣ ਲਈ ਮੰਜਾ ਬਿਸਤਰਾ ਵਿਛਾ ਦੇਂਦਾ। ਪਰ ਮਗਰੋਂ ਉਹ ਤੇ ਉਸ ਦੇ ਸਾਥੀ ਉਸ ਰਾਹੀ ਨੂੰ ਮਾਰ ਦੇਂਦੇ ਅਤੇ ਉਸ ਦਾ ਮਾਲ, ਧਨ ਰੱਖ ਲੈਂਦੇ।

ਗੁਰੂ ਨਾਨਕ ਦੇਵ ਜੀ ਇਹੋ ਜਿਹੇ ਬੰਦਿਆਂ ਨੂੰ ਭੈੜੇ ਕੰਮਾਂ ਤੋਂ ਹਟਾ ਕੇ ਚੰਗੇ ਕੰਮੀਂ ਲਾਇਆ ਕਰਦੇ ਸਨ। ਉਹ

ਸੱਜਣ ਠੱਗ ਨੂੰ ਵੀ ਮੰਦੇ ਕੰਮਾਂ ਤੋਂ ਹਟਾ ਕੇ ਚੰਗੇ ਕੰਮੀਂ ਲਾਉਣਾ ਚਾਹੁੰਦੇ ਸਨ । ਇਸੇ ਕਰਕੇ ਉਹ ਉਸ ਦੇ ਘਰ ਪਹੁੰਚੇ ਸਨ ।

ਸੱਜਣ ਦੇ ਸਾਥੀਆਂ ਨੇ ਗੁਰੂ ਜੀ ਅਤੇ ਮਰਦਾਨੇ ਦੀ ਬੜੀ ਟਹਿਲ ਸੇਵਾ ਕੀਤੀ । ਫੇਰ ਸੱਜਣ ਆਪ ਉਨ੍ਹਾਂ ਦੇ ਪਾਸ ਆ ਬੈਠਾ ਅਤੇ ਗੱਲਾਂ ਕਰਨ ਲੱਗ ਪਿਆ । ਗੁਰੂ ਜੀ ਨੇ ਉਸ ਦਾ ਨਾਂ ਪੁੱਛਿਆ । ਉਹ ਕਹਿਣ ਲੱਗਾ, 'ਜੀ ਮੇਰਾ ਨਾਂ ਸੱਜਣ ਹੈ । ਹਿੰਦੂ ਮੈਨੂੰ ਸੱਜਣ ਮੱਲ ਆਖਦੇ ਹਨ; ਮੁਸਲਮਾਨ ਮੈਨੂੰ ਸ਼ੇਖ ਸੱਜਣ ਸ਼ਾਹ ਕਰ ਕੇ ਸੱਦਦੇ ਹਨ । ਪਰ ਮੈਂ ਨਾ ਹਿੰਦੂ ਹਾਂ ਤੇ ਨਾ ਮੁਸਲਮਾਨ, ਮੈਂ ਤਾਂ ਸਭ ਦਾ ਸੱਜਣ ਤੇ ਸੇਵਕ ਹਾਂ ।'

ਸੱਜਣ ਦੀ ਇਹ ਗੱਲ ਸੁਣ ਕੇ ਗੁਰੂ ਜੀ ਹੱਸ ਪਏ । ਉਹ ਕਹਿਣ ਲੱਗੇ, 'ਤੇਰਾ ਨਾਂ ਤਾਂ ਬੜਾ ਸੋਹਣਾ ਹੈ, ਪਰ ਕੀ ਤੂੰ ਕੰਮ ਵੀ ਸੱਜਣਾਂ ਵਾਲੇ ਕਰਦਾ ਹੈਂ ?'

ਸੱਜਣ—ਹਾਂ ਜੀ, ਵੇਖੋ ਤਾਂ ਸਹੀ । ਮੈਂ ਹਰ ਕਿਸੇ ਦੀ ਸੇਵਾ ਕਰਦਾ ਹਾਂ । ਹਿੰਦੂਆਂ ਲਈ ਮੰਦਰ ਬਣਾਇਆ ਹੋਇਆ ਹੈ; ਮੁਸਲਮਾਨਾਂ ਲਈ ਮਸੀਤ ਹੈ । ਸਾਰਿਆਂ ਲਈ ਸਰਾਂ ਹੈ, ਲੰਗਰ ਹੈ । ਇਥੇ ਆਏ ਗਏ ਦੀ ਸੇਵਾ ਹੁੰਦੀ ਹੈ ।

ਗੁਰੂ ਜੀ—ਤੇ ਸੇਵਾ ਹੋਣ ਤੋਂ ਮਗਰੋਂ ਕੀ ਹੁੰਦਾ ਹੈ ? ਸੱਜਣਾ ! ਤੇਰੇ ਕੰਮ ਸੱਜਣਾਂ ਵਾਲੇ ਨਹੀਂ । ਤੂੰ ਲੋਕਾਂ ਨੂੰ ਧੋਖਾ

ਦੇਂਦਾ ਹੈਂ, ਲੋਕਾਂ ਨੂੰ ਮਾਰਦਾ ਤੇ ਲੁੱਟਦਾ ਹੈਂ, ਪਾਪ ਕਰ-ਕਰ ਕੇ ਤੂੰ ਧਨ ਇਕੱਠਾ ਕਰ ਰਿਹਾ ਹੈਂ। ਲੋਕਾਂ ਭਾਣੇ ਤਾਂ ਠੀਕ ਹੀ ਤੂੰ ਸਾਧੂ ਹੈਂ, ਫ਼ਕੀਰ ਹੈਂ, ਪਰ ਤੂੰ ਰੱਬ ਨੂੰ ਧੋਖਾ ਨਹੀਂ ਦੇ ਸਕਦਾ। ਉਹ ਤੇਰੇ ਸਭ ਕੰਮਾਂ ਨੂੰ ਜਾਣਦਾ ਹੈ। ਯਾਦ ਰੱਖ, ਇਕ ਦਿਨ ਮਰਨਾ ਜ਼ਰੂਰ ਹੈ। ਇਹ ਧਨ ਇਥੇ ਰਹਿ ਜਾਵੇਗਾ ਪਰ ਇਸ ਦੀ ਖਾਤਰ ਕੀਤੇ ਹੋਏ ਪਾਪ ਤੇਰੇ ਨਾਲ ਜਾਣਗੇ। ਉਥੇ ਤੈਨੂੰ ਇਨ੍ਹਾਂ ਮੰਦੇ ਕੰਮਾਂ ਦਾ ਫਲ ਮਿਲੇਗਾ। ਸੋਚ ਤਾਂ ਸਹੀ, ਤੇਰਾ ਕੀ ਹਾਲ ਹੋਵੇਗਾ ਉਦੋਂ ! ਅਜੇ ਵੀ ਵੇਲਾ ਈ ! ਮੰਦੇ ਕੰਮ ਛੱਡ; ਚੰਗੇ ਕੰਮੀਂ ਲੱਗ। ਸੱਚੀਂ ਮੁੱਚੀਂ ਲੋਕਾਂ ਦਾ ਸੱਜਣ ਬਣ। ਹਰ ਕਿਸੇ ਦਾ ਭਲਾ ਕਰ; ਰੱਬ ਤੇਰਾ ਭਲਾ ਕਰੇਗਾ।

ਸੱਜਣ ਨੂੰ ਬੜੀ ਸ਼ਰਮ ਆਈ। ਉਹ ਗੁਰੂ ਜੀ ਦੇ ਚਰਨੀਂ ਡਿੱਗ ਪਿਆ ਤੇ ਕਹਿਣ ਲੱਗਾ, 'ਜੀ ਮੈਂ ਭੁੱਲਾ ! ਮੇਰੀਆਂ ਭੁੱਲਾਂ ਮਾਫ਼ ਕਰੋ, ਮੇਰਾ ਅਗਲਾ ਪਾਪਾਂ ਵਾਲਾ ਲੇਖਾ ਸਾਫ ਕਰੋ। ਅੱਗੇ ਨੂੰ ਮੈਨੂੰ ਭਲੀ ਮੱਤ ਦਿਓ।'

ਗੁਰੂ ਜੀ ਨੇ ਉਸ ਨੂੰ ਰੱਬ ਦਾ ਨਾਮ ਜਪਣ, ਧਰਮ ਦੀ ਕਿਰਤ ਕਰਨ ਅਤੇ ਵੰਡ ਕੇ ਛਕਣ ਦਾ ਉਪਦੇਸ਼ ਦਿੱਤਾ। ਸੱਜਣ ਨੇ ਮੰਦੇ ਕੰਮ ਸਭ ਛੱਡ ਦਿੱਤੇ। ਉਹ ਚੰਗੇ ਕੰਮੀਂ ਲੱਗ ਪਿਆ। ਉਹ ਨੇਕ ਬੰਦਾ ਤੇ ਰੱਬ ਦਾ ਭਗਤ ਬਣ ਗਿਆ। ਗੁਰੂ ਜੀ ਨੇ ਤੁਲੰਭੇ ਧਰਮਸਾਲ ਕਾਇਮ ਕੀਤੀ ਅਤੇ 'ਸੱਜਣ' ਨੂੰ ਧਰਮਸਾਲੀਆ

(ਧਰਮਸਾਲਾ ਦਾ ਪ੍ਰਬੰਧਕ) ਥਾਪਿਆ ।

## ਪ੍ਰਸ਼ਨ

੧. ਸੱਜਣ ਕਿਹੋ ਜਿਹਾ ਬੰਦਾ ਸੀ ? ਉਹ ਆਏ ਗਏ ਨਾਲ ਕਿਵੇਂ ਵਰਤਿਆ ਕਰਦਾ ਸੀ ?

੨. ਗੁਰੂ ਨਾਨਕ ਦੇਵ ਜੀ ਨਾਲ ਉਹ ਕਿਵੇਂ ਵਰਤਿਆ ਤੇ ਗੁਰੂ ਜੀ ਨੇ ਉਸ ਨੂੰ ਕੀ ਕਿਹਾ ?

੩. ਇਸ ਸਾਖੀ ਤੋਂ ਕੀ ਸਿੱਖਿਆ ਮਿਲਦੀ ਹੈ ?

# ੪. ਗੁਰੂ ਜੀ ਦੇ ਅਨੋਖੇ ਬਚਨ

ਇਕ ਵੇਰ, ਢਾਕੇ ਬੰਗਾਲ ਦਾ ਚੱਕਰ ਲਾਉਂਦੇ ਲਾਉਂਦੇ, ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਇਕ ਪਿੰਡ ਵਿੱਚ ਪੁੱਜੇ । ਉਥੋਂ ਦੇ ਲੋਕ ਬੜੇ ਚੰਦਰੇ ਸਨ । ਕਿਸੇ ਨਾਲ ਨੇਕੀ ਕਰਨੀ ਤਾਂ ਉਹ ਜਾਣਦੇ ਹੀ ਨਹੀਂ ਸਨ । ਕਿਸੇ ਆਏ ਗਏ ਦੀ ਸੇਵਾ ਕਰਨ ਦੀ ਉਨ੍ਹਾਂ ਨੂੰ ਜਾਚ ਹੀ ਨਹੀਂ ਸੀ । ਜੇ ਕੋਈ ਰਾਹੀ ਮੁਸਾਫਰ ਉਨ੍ਹਾਂ ਦੇ ਪਿੰਡ ਆ ਵੀ ਜਾਂਦਾ, ਤਾਂ ਉਹ ਲੋਕ ਉਸ ਦਾ ਕਦੇ ਆਦਰ ਨਾ ਕਰਦੇ, ਸਗੋਂ ਉਸ ਨਾਲ ਭੈੜੀ ਤਰ੍ਹਾਂ ਵਰਤਦੇ ।

ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨੇ ਦਾ ਵੀ ਉਨ੍ਹਾਂ ਨੇ ਕੋਈ ਆਦਰ ਨਾ ਕੀਤਾ । ਉਨ੍ਹਾਂ ਨੇ ਨਾ ਉਨ੍ਹਾਂ ਨੂੰ ਅੰਨ-ਪਾਣੀ ਛਕਾਇਆ ਅਤੇ ਨਾ ਹੀ ਉਨ੍ਹਾਂ ਨੂੰ ਮੰਜੇ ਬਿਸਤਰੇ ਹੀ ਦਿੱਤੇ । ਗੁਰੂ ਜੀ ਉਥੇ ਇਕ ਰਾਤ ਰਹੇ । ਜਦ ਅਗਲੀ ਸਵੇਰ ਗੁਰੂ ਜੀ ਉਥੋਂ ਤੁਰਨ ਲੱਗੇ ਤਾਂ ਉਨ੍ਹਾਂ ਨੇ ਕਿਹਾ, 'ਪਿੰਡ ਵਾਲਿਓ ! ਵਸਦੇ ਰਹੋ, ਮਿੱਤਰੋ !'

ਮਗਰੋਂ ਗੁਰੂ ਜੀ ਤੇ ਭਾਈ ਮਰਦਾਨਾ ਇਕ ਹੋਰ ਪਿੰਡ ਗਏ । ਉਥੋਂ ਦੇ ਲੋਕੀਂ ਬੜੇ ਚੰਗੇ ਸਨ । ਉਹ ਆਏ ਗਏ ਦੀ ਸੇਵਾ ਕਰਦੇ ਸਨ । ਉਹ ਹਰ ਕਿਸੇ ਦਾ ਭਲਾ ਕਰਦੇ ਹੁੰਦੇ

ਸਨ । ਉਨ੍ਹਾਂ ਨੇ ਗੁਰੂ ਜੀ ਦੀ ਵੀ ਬੜੀ ਸੇਵਾ ਕੀਤੀ । ਅਗਲੇ ਦਿਨ ਜਦ ਗੁਰੂ ਜੀ ਉਥੋਂ ਤੁਰਨ ਲੱਗੇ, ਤਾਂ ਉਨ੍ਹਾਂ ਨੇ ਕਿਹਾ, 'ਪਿੰਡ ਵਾਲਿਓ ! ਉੱਜੜ ਜਾਓ ।'

ਗੁਰੂ ਜੀ ਦੇ ਇਹ ਬਚਨ ਸੁਣ ਕੇ ਭਾਈ ਮਰਦਾਨਾ ਹੈਰਾਨ ਹੋ ਗਿਆ । ਉਹ ਕਹਿਣ ਲੱਗਾ, 'ਗੁਰੂ ਜੀ ! ਆਪ ਨੇ ਬੜੇ ਅਨੋਖੇ ਬਚਨ ਬੋਲੇ ਹਨ । ਜਿਨ੍ਹਾਂ ਨੇ ਤੁਹਾਡਾ ਆਦਰ ਨਹੀਂ ਕੀਤਾ, ਰੋਟੀ ਨਹੀਂ ਪੁੱਛੀ, ਮੰਜਾ ਬਿਸਤਰਾ ਨਹੀਂ ਦਿੱਤਾ, ਉਹਨਾਂ ਲੋਕਾਂ ਨੂੰ ਤੁਸਾਂ ਅਸੀਸ ਦਿੱਤੀ ਹੈ । ਤੁਸਾਂ ਕਿਹਾ ਹੈ, ਵੱਸਦੇ ਰਹੋ । ਜਿਨ੍ਹਾਂ ਭਲਿਆਂ ਲੋਕਾਂ ਨੇ ਤੁਹਾਡੀ ਸੇਵਾ ਕੀਤੀ, ਉਨ੍ਹਾਂ ਨੂੰ ਤੁਸਾਂ ਬਦ-ਅਸੀਸ ਦੇ ਦਿੱਤੀ ਤੇ ਕਿਹਾ, 'ਉੱਜੜ ਜਾਓ ! ਇਹ ਕੀ ਗੱਲ ਹੋਈ ?'

ਗੁਰੂ ਜੀ—ਅਸਾਂ ਜੋ ਕਿਹਾ ਹੈ ਉਹ ਜਗਤ ਦੇ ਭਲੇ ਲਈ ਕਿਹਾ ਹੈ । ਪਹਿਲੇ ਪਿੰਡ ਦੇ ਲੋਕ ਮੰਦੇ ਹਨ । ਉਹ ਜਿਥੇ ਜਾਣਗੇ ਲੋਕਾਂ ਨੂੰ ਭੈੜੀ ਮੱਤ ਹੀ ਦੇਣਗੇ ਅਤੇ ਭੈੜੇ ਕੰਮ ਕਰਨੇ ਹੀ ਸਿਖਾਉਣਗੇ । ਉਹ ਜਿਥੇ ਹਨ, ਉਥੇ ਹੀ ਰਹਿਣੇ ਠੀਕ ਹਨ । ਲੋਕਾਂ ਦਾ ਭਲਾ ਇਸੇ ਵਿੱਚ ਹੀ ਹੈ ਕਿ ਉਹ ਉਸ ਪਿੰਡ ਵੱਸਦੇ ਰਹਿਣ । ਦੂਜੇ ਪਿੰਡ ਦੇ ਲੋਕ ਬੜੇ ਨੇਕ ਸਾਊ ਹਨ । ਉਹ ਜਿਥੇ ਜਾਣਗੇ, ਲੋਕਾਂ ਨੂੰ ਭਲੀ ਮੱਤ ਦੇਣਗੇ ਤੇ ਚੰਗੇ ਕੰਮ ਕਰਨ ਦੀ ਜਾਚ ਦੱਸਣਗੇ । ਲੋਕਾਂ ਦਾ ਭਲਾ ਇਸ ਵਿੱਚ ਹੀ ਹੈ ਕਿ ਉਹ ਆਪਣਾ ਪਿੰਡ ਛੱਡ ਕੇ ਹੋਰਨੀਂ ਪਿੰਡੀਂ ਜਾ ਵੱਸਣ । ਉਹ ਉਥੇ ਜਾ ਕੇ ਲੋਕਾਂ ਨੂੰ ਮੰਦੇ ਕੰਮਾਂ

ਤੋਂ ਹਟਾਉਣਗੇ ਤੇ ਚੰਗੇ ਕੰਮੀਂ ਲਾਉਣਗੇ ।

## ਪ੍ਰਸ਼ਨ

੧. ਪਹਿਲੇ ਪਿੰਡ ਦੇ ਲੋਕ ਕਿਹੋ ਜਿਹੇ ਸਨ ਤੇ ਦੂਜੇ ਪਿੰਡ ਦੇ ਕਿਹੋ ਜਿਹੇ ?

੨. ਦੋਹਾਂ ਪਿੰਡਾਂ ਦੇ ਲੋਕਾਂ ਨੇ ਗੁਰੂ ਜੀ ਨਾਲ ਕਿਹੋ ਜਿਹਾ ਸਲੂਕ ਕੀਤਾ ? ਗੁਰੂ ਜੀ ਨੇ ਉਨ੍ਹਾਂ ਨੂੰ ਕੀ ਕਿਹਾ ?

੩. ਗੁਰੂ ਜੀ ਨੇ ਪਹਿਲੇ ਪਿੰਡ ਵਾਲਿਆਂ ਨੂੰ 'ਵੱਸਦੇ ਰਹੋ' ਤੇ ਦੂਜੇ ਪਿੰਡ ਵਾਲਿਆਂ ਨੂੰ 'ਉੱਜੜ ਜਾਓ' ਕਿਉਂ ਕਿਹਾ ?

# ੫. ਰੱਬ ਦਾ ਘਰ

ਇਕ ਵੇਰ ਫਿਰਦੇ ਫਿਰਾਂਦੇ ਗੁਰੂ ਨਾਨਕ ਦੇਵ ਜੀ ਮੱਕੇ ਜਾ ਪਹੁੰਚੇ। ਮੱਕਾ ਅਰਬ ਦੇਸ਼ ਦਾ ਇਕ ਵੱਡਾ ਸ਼ਹਿਰ ਹੈ। ਉਥੇ ਮੁਸਲਮਾਨਾਂ ਦਾ ਵੱਡਾ ਧਰਮ-ਅਸਥਾਨ ਹੈ। ਉਸ ਦਾ ਨਾਂ ਕਾਅਬਾ ਹੈ। ਮੁਸਲਮਾਨ ਉਸ ਨੂੰ ਰੱਬ ਦਾ ਘਰ ਮੰਨਦੇ ਹਨ। ਸਾਰੀ ਦੁਨੀਆਂ ਦੇ ਮੁਸਲਮਾਨ ਉਸ ਵੱਲ ਮੂੰਹ ਕਰ ਕੇ ਨਮਾਜ਼ ਪੜ੍ਹਦੇ ਹਨ।

ਗੁਰੂ ਜੀ ਰਾਤ ਨੂੰ ਕਾਅਬੇ ਵੱਲ ਪੈਰ ਕਰਕੇ ਲੰਮੇ ਪੈ ਗਏ। ਮੁਸਲਮਾਨਾਂ ਨੇ ਵੇਖ ਕੇ ਗੁੱਸਾ ਕੀਤਾ। ਉਨ੍ਹਾਂ ਵਿੱਚੋਂ ਇਕ ਦਾ ਨਾਂ ਜੀਵਣ ਸੀ। ਉਸ ਨੇ ਗੁੱਸੇ ਵਿੱਚ ਆ ਕੇ ਗੁਰੂ ਜੀ ਨੂੰ ਕਿਹਾ, 'ਤੂੰ ਕੌਣ ਹੈਂ ? ਤੂੰ ਰੱਬ ਦੇ ਘਰ ਵੱਲ ਪੈਰ ਕਰਕੇ ਕਿਉਂ ਲੰਮਾ ਪਿਆ ਹੈਂ ?'

ਗੁਰੂ ਜੀ—ਮੈਂ ਪਰਦੇਸੀ ਆਦਮੀ ਹਾਂ, ਮੈਨੂੰ ਪਤਾ ਨਹੀਂ ਸੀ ਕਿ ਰੱਬ ਦਾ ਘਰ ਇਸ ਪਾਸੇ ਹੈ। ਮੈਂ ਪੈਂਡਾ ਕਰਕੇ ਥੱਕਾ ਹੋਇਆ ਹਾਂ। ਤੁਸੀਂ ਇਉਂ ਕਰੋ ਕਿ ਜਿੱਧਰ ਰੱਬ ਦਾ ਘਰ ਨਹੀਂ, ਮੇਰੇ ਪੈਰ ਉਸ ਪਾਸੇ ਵੱਲ ਕਰ ਦਿਓ।

ਜੀਵਣ ਨੇ ਗੁਰੂ ਜੀ ਦੀਆਂ ਲੱਤਾਂ ਫੜੀਆਂ ਅਤੇ ਧੂਹ ਕੇ ਦੂਜੇ ਪਾਸੇ ਕੀਤੀਆਂ। ਰੱਬ ਦਾ ਘਰ ਵੀ ਉਸੇ ਪਾਸੇ ਖੜ੍ਹਾ ਦਿੱਸਣ ਲੱਗ ਪਿਆ। ਉਸ ਨੇ ਗੁਰੂ ਜੀ ਦੇ ਪੈਰ ਹੋਰ ਪਾਸੇ

ਨੂੰ ਕੀਤੇ । ਰੱਬ ਦਾ ਘਰ ਉਸੇ ਪਾਸੇ ਖੜ੍ਹਾ ਦਿੱਸੇ । ਗੱਲ ਕੀ, ਜਿਧਰ-ਜਿਧਰ ਉਹ ਧੂਹ ਕੇ ਗੁਰੂ ਜੀ ਦੇ ਪੈਰ ਕਰੇ, ਉਧਰ-ਉਧਰ ਹੀ ਕਾਅਬਾ ਦਿੱਸਣ ਲੱਗ ਪਵੇ ।

ਇਹ ਗੱਲ ਦੇਖ ਕੇ ਜੀਵਣ ਬੜਾ ਹੈਰਾਨ ਹੋਇਆ । ਹੋਰ ਮੁਸਲਮਾਨ ਵੀ ਹੈਰਾਨ ਹੋਏ । ਵੱਡੇ-ਵੱਡੇ ਮੁੱਲਾਂ ਗੁਰੂ ਜੀ ਪਾਸ ਆ ਜੁੜੇ । ਗੁਰੂ ਜੀ ਨੇ ਸਭ ਨੂੰ ਸਮਝਾਇਆ ਕਿ ਰੱਬ ਹਰ ਪਾਸੇ ਤੇ ਹਰ ਥਾਂ ਹੈ ।

ਉਨ੍ਹਾਂ ਵਿੱਚੋਂ ਇਕ ਨੇ ਪੁੱਛਿਆ-ਅੱਛਾ ! ਇਹ ਦੱਸੋ ਕਿ ਵੱਡਾ ਕੌਣ ਹੈ—ਹਿੰਦੂ ਕਿ ਮੁਸਲਮਾਨ ?

ਗੁਰੂ ਜੀ ਨੇ ਕਿਹਾ—ਰੱਬ ਸਭ ਦਾ ਪਿਤਾ ਹੈ । ਉਸ ਦੀਆਂ ਨਜ਼ਰਾਂ ਵਿੱਚ ਸਾਰੇ ਧਰਮ ਅਤੇ ਸਾਰੇ ਬੰਦੇ ਇੱਕੋ ਜਿਹੇ ਹਨ । ਜਿਹੜਾ ਚੰਗੇ ਕੰਮ ਕਰਦਾ ਹੈ, ਉਹ ਚੰਗਾ ਹੈ, ਵੱਡਾ ਹੈ ਤੇ ਉੱਚਾ ਹੈ । ਜਿਹੜਾ ਮੰਦੇ ਕੰਮ ਕਰਦਾ ਹੈ, ਉਹ ਮੰਦਾ ਹੈ ਤੇ ਨੀਵਾਂ ਹੈ । ਚੰਗੇ ਕੰਮ ਕਰਨ ਵਾਲੇ ਰੱਬ ਨੂੰ ਪਿਆਰੇ ਲੱਗਦੇ ਹਨ, ਭਾਵੇਂ ਉਹ ਹਿੰਦੂ ਹੋਣ ਤੇ ਭਾਵੇਂ ਮੁਸਲਮਾਨ ।

ਸਾਰਿਆਂ ਦੀ ਤਸੱਲੀ ਹੋ ਗਈ । ਸਭ ਨੇ ਗੁਰੂ ਜੀ ਅੱਗੇ ਮੱਥਾ ਟੇਕਿਆ

## ਪ੍ਰਸ਼ਨ

*੧. ਗੁਰੂ ਜੀ ਦੇ ਮੱਕੇ ਜਾਣ ਦੀ ਸਾਖੀ ਸੁਣਾਓ ।*

*੨. ਇਸ ਸਾਖੀ ਤੋਂ ਕੀ ਸਿਖਿਆ ਮਿਲਦੀ ਹੈ ?*

# ੬. ਸ੍ਰੀ ਲਹਿਣਾ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ

## (੧)

ਅੰਮ੍ਰਿਤਸਰ ਦੇ ਜ਼ਿਲ੍ਹੇ ਵਿੱਚ ਖਡੂਰ ਨਾਂ ਦਾ ਇਕ ਬਹੁਤ ਪੁਰਾਣਾ ਪਿੰਡ ਹੈ । ਗੁਰੂ ਨਾਨਕ ਦੇਵ ਜੀ ਦੇ ਵੇਲੇ ਉਥੇ ਇਕ ਧਰਮੀ ਬੰਦਾ ਰਿਹਾ ਕਰਦਾ ਸੀ । ਉਸ ਦਾ ਨਾਂ ਭਾਈ ਲਹਿਣਾ ਸੀ । ਉਹ ਦੇਵੀ ਦੀ ਪੂਜਾ ਕਰਦਾ ਹੁੰਦਾ ਸੀ । ਹਰ ਸਾਲ ਉਹ ਲਾਗੇ ਚਾਗੇ ਦੇ ਦੇਵੀ ਭਗਤਾਂ ਦਾ ਜੱਥਾ ਲੈ ਕੇ, ਦੇਵੀ ਦੇ ਦਰਸ਼ਨਾਂ ਲਈ ਜਵਾਲਾਮੁਖੀ ਜਾਇਆ ਕਰਦਾ ਸੀ ।

ਉਸੇ ਪਿੰਡ ਵਿੱਚ ਗੁਰੂ ਨਾਨਕ ਦੇਵ ਜੀ ਦਾ ਇਕ ਸਿੱਖ ਰਹਿੰਦਾ ਸੀ । ਉਸ ਦਾ ਨਾਂ ਭਾਈ ਜੋਧਾ ਸੀ । ਉਹ ਹਰ ਰੋਜ਼ ਅੰਮ੍ਰਿਤ ਵੇਲੇ ਬਾਹਰ ਜਾ ਕੇ ਇਸ਼ਨਾਨ ਕਰਦੇ ਅਤੇ ਫੇਰ ਬਹਿ ਕੇ ਗੁਰੂ ਦੀ ਬਾਣੀ ਦਾ ਪਾਠ ਕਰਦੇ ਹੁੰਦੇ ਸਨ । ਇਕ ਦਿਨ ਸ੍ਰੀ ਲਹਿਣਾ ਜੀ ਉਥੇ ਪੁੱਜ ਗਏ । ਪਾਠ ਸੁਣ ਕੇ ਉਨ੍ਹਾਂ ਨੂੰ ਬੜਾ ਅਨੰਦ  ਆਇਆ । ਉਨ੍ਹਾਂ ਨੇ ਭਾਈ ਜੋਧਾ ਜੀ ਤੋਂ ਪੁੱਛਿਆ, 'ਜਿਸ ਬਾਣੀ ਦਾ ਪਾਠ ਕਰ ਰਹੇ ਸਾਉ, ਉਹ ਕਿਸ ਮਹਾਂਪੁਰਸ਼ ਦੀ ਹੈ ? ਉਹ ਕਿਥੇ ਰਹਿੰਦੇ ਹਨ ?'

ਭਾਈ ਜੋਧਾ ਜੀ—ਇਹ ਬਾਣੀ ਗੁਰੂ ਨਾਨਕ ਦੇਵ ਜੀ ਦੀ

ਹੈ । ਉਹ ਕਰਤਾਰਪੁਰ ਵਿੱਚ ਰਹਿੰਦੇ ਹਨ ।

ਇਹ ਗੱਲ ਸੁਣ ਕੇ ਸ੍ਰੀ ਲਹਿਣਾ ਜੀ ਨੇ ਸੋਚਿਆ, 'ਗੁਰੂ ਜੀ ਦੇ ਦਰਸ਼ਨ ਕਰਨੇ ਚਾਹੀਦੇ ਹਨ । ਅਗਲੀ ਵੇਰ ਦੇਵੀ ਦੇ ਮੰਦਰ ਨੂੰ ਜਾਂਦੇ ਹੋਏ ਕਰਤਾਰਪੁਰ ਵੱਲ ਦੀ ਹੋ ਕੇ ਜਾਵਾਂਗੇ ।'

ਸੋ, ਉਨ੍ਹਾਂ ਨੇ ਉਸੇ ਤਰ੍ਹਾਂ ਕੀਤਾ । ਦੇਵੀ ਭਗਤਾਂ ਦਾ ਜੱਥਾ ਜਾਂ ਸੰਗ ਕਰਤਾਰਪੁਰ ਦੇ ਨੇੜੇ ਠਹਿਰ ਗਿਆ । ਸ੍ਰੀ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਲਈ ਗਏ । ਦਰਸ਼ਨ ਕਰਕੇ ਨਿਹਾਲ ਹੋ ਗਏ । ਜੀਅ ਕੀਤਾ ਕਿ ਇਥੇ ਹੀ ਟਿਕੇ ਰਹੀਏ ।

ਇੰਨੇ ਨੂੰ ਉਨ੍ਹਾਂ ਦੇ ਸਾਥੀ ਉਥੇ ਆ ਗਏ ਅਤੇ ਕਹਿਣ ਲੱਗੇ, 'ਚੱਲੋ ਦੇਵੀ ਦੇ ਮੰਦਰ ਨੂੰ ਚੱਲੀਏ ।' ਅੱਗੋਂ ਉਹ ਬੋਲੇ, 'ਤੁਸੀਂ ਜਾਓ । ਮੈਂ ਹੁਣ ਏਥੇ ਹੀ ਰਹਾਂਗਾ ।' ਸਾਥੀ ਚਲੇ ਗਏ । ਸ੍ਰੀ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਪਾਸ ਰਹਿ ਪਏ ।

ਕੁਝ ਦਿਨਾਂ ਮਗਰੋਂ ਗੁਰੂ ਜੀ ਦੇ ਹੁਕਮ ਨਾਲ ਲਹਿਣਾ ਜੀ ਆਪਣੇ ਘਰ ਗਏ । ਘਰ ਦਾ ਕੰਮ-ਕਾਜ ਠੀਕ-ਠਾਕ ਕਰਕੇ ਉਹ ਮੁੜ ਕਰਤਾਰਪੁਰ ਜਾ ਪਹੁੰਚੇ । ਜਾਂਦੇ ਹੋਏ ਉਹ ਗੁਰੂ ਜੀ ਦੇ ਲੰਗਰ ਲਈ ਸਵਾ ਮਣ ਲੂਣ ਦੀ ਪੰਡ ਸਿਰ 'ਤੇ ਚੁੱਕ ਕੇ ਲੈ ਗਏ । ਪੰਡ ਰੱਖਣ ਮਗਰੋਂ ਉਹ ਗੁਰੂ ਜੀ ਨੂੰ ਖੇਤਾਂ ਵਿੱਚ ਜਾ ਮਿਲੇ ।

ਗੁਰੂ ਜੀ ਉਸ ਵੇਲੇ ਸਿੱਖਾਂ ਸਮੇਤ ਝੋਨੇ ਦੀ ਪੈਲੀ ਵਿੱਚੋਂ ਘਾਹ-ਬੂਟਾ ਕੱਢ ਰਹੇ ਸਨ। ਸ੍ਰੀ ਲਹਿਣਾ ਜੀ ਉਸੇ ਕੰਮ ਲੱਗ ਪਏ। ਗੁਰੂ ਜੀ ਨੇ ਗਿੱਲੇ ਗਿੱਲੇ ਘਾਹ ਦੀਆਂ ਤਿੰਨ ਪੰਡਾਂ ਤਿਆਰ ਕਰ ਲਈਆਂ। ਉਨ੍ਹਾਂ ਨੇ ਫੇਰ ਆਪਣੇ ਦੋਹਾਂ ਪੁੱਤਰਾਂ ਸ੍ਰੀ ਚੰਦ ਜੀ ਤੇ ਲਖਮੀ ਦਾਸ ਜੀ ਨੂੰ ਇਕ-ਇਕ ਪੰਡ ਚੁੱਕ ਕੇ ਹਵੇਲੀ ਲੈ ਜਾਣ ਲਈ ਕਿਹਾ। ਉਨ੍ਹਾਂ ਦੋਹਾਂ ਨੇ ਹੀ ਨਾਂਹ ਕਰ ਦਿੱਤੀ ਤੇ ਕਿਹਾ, 'ਇਹ ਕੰਮ ਕਿਸੇ ਸਿੱਖ ਸੇਵਕ ਤੋਂ ਕਰਾਓ।'

ਫਿਰ ਗੁਰੂ ਜੀ ਨੇ ਸ੍ਰੀ ਲਹਿਣਾ ਜੀ ਨੂੰ ਕਿਹਾ, 'ਉਨ੍ਹਾਂ ਤਿੰਨੇ ਪੰਡਾਂ ਇਕ ਥਾਂ ਕਰਕੇ ਚੁੱਕ ਲਈਆਂ ਤੇ ਘਾਹ ਪਸ਼ੂਆਂ ਨੂੰ ਜਾ ਪਾਇਆ। ਘਾਹ ਵਿੱਚੋਂ ਤੁਪਕੇ ਡਿੱਗ ਡਿੱਗ ਕੇ ਉਨ੍ਹਾਂ ਦੇ ਰੇਸ਼ਮੀ ਕੱਪੜਿਆਂ ਉੱਪਰ ਪੈਂਦੇ ਗਏ ਤੇ ਦਾਗ ਪਾਈ ਗਏ। ਪਰ, ਸ੍ਰੀ ਲਹਿਣਾ ਜੀ ਨੂੰ ਹੁਕਮ ਮੰਨਣ ਤੇ ਸੇਵਾ ਕਰਨ ਦਾ ਇੰਨਾ ਚਾਅ ਸੀ ਕਿ ਉਹਨਾਂ ਨੇ ਕੱਪੜੇ ਲਿੱਬੜ ਜਾਣ ਦੀ ਜ਼ਰਾ ਵੀ ਪਰਵਾਹ ਨਾ ਕੀਤੀ

## (੨)

ਸ੍ਰੀ ਲਹਿਣਾ ਜੀ ਗੁਰੂ ਜੀ ਦੇ ਹੁਕਮੀ ਸਿੱਖ ਬਣੇ। ਉਹ ਸੇਵਾ ਕਰਦੇ ਰਹੇ। ਜੋ ਵੀ ਹੁਕਮ ਗੁਰੂ ਜੀ ਦੇਂਦੇ, ਉਸ ਨੂੰ ਉਹ 'ਸਤਿ ਬਚਨ' ਕਹਿ ਕੇ ਪੂਰਾ ਕਰਦੇ। ਨਾ ਹੀ ਅੱਗੋਂ ਕੋਈ ਸਵਾਲ ਪੁੱਛਦੇ ਤੇ ਨਾ ਹੀ ਰਤੀ ਜਿੰਨਾ ਵੀ ਮੋੜ ਘੇੜ ਜਾਂ ਜੱਕੋ ਤੱਕਾ ਹੀ ਕਰਦੇ। ਗੁਰੂ ਜੀ ਨੇ ਕਈ ਵੇਰ ਉਨ੍ਹਾਂ

ਦੀ ਪ੍ਰੀਖਿਆ ਕੀਤੀ । ਉਹ ਹਰ ਵੇਰ ਹੀ ਪਾਸ ਹੁੰਦੇ ਤੇ ਪੂਰੇ ਨਿਕਲਦੇ ਰਹੇ ।

ਇਕ ਵੇਰ ਗੁਰੂ ਜੀ ਦਾ ਇਕ ਕਟੋਰਾ ਗੰਦੇ ਟੋਏ ਵਿੱਚ ਡਿੱਗ ਪਿਆ । ਗੁਰੂ ਜੀ ਨੇ ਪੁੱਤਰਾਂ ਨੂੰ ਕਿਹਾ ਕਿ ਕਟੋਰਾ ਕਢੋ । ਉਹ ਨਾ ਮੰਨੇ । ਗੁਰੂ ਜੀ ਨੇ ਸ੍ਰੀ ਲਹਿਣਾ ਜੀ ਵੱਲ ਧਿਆਨ ਕੀਤਾ । ਉਹ ਝੱਟ ਟੋਏ ਵਿੱਚ ਕੁੱਦ ਪਏ । ਉਹਨਾਂ ਨੇ ਕਟੋਰਾ ਕੱਢ ਲਿਆਂਦਾ ।

ਇਕ ਵੇਰ ਸਿਆਲ ਦੀ ਰੁੱਤ ਸੀ । ਠੰਢੀ ਹਵਾ ਵਗ ਰਹੀ ਸੀ । ਗੁਰੂ ਜੀ ਰਾਵੀ 'ਤੇ ਇਸ਼ਨਾਨ ਕਰਨ ਗਏ । ਕਈ ਸਿੱਖ ਆਪ ਦੇ ਨਾਲ ਸਨ । ਗੁਰੂ ਜੀ ਇਸ਼ਨਾਨ ਕਰਨ ਲੱਗ ਪਏ । ਸਿੱਖ ਕੰਢੇ ਉੱਤੇ ਖੜ੍ਹੇ ਰਹੇ । ਇੰਨੇ ਨੂੰ ਜ਼ੋਰ ਦਾ ਮੀਂਹ ਵਰ੍ਹਨ ਲੱਗ ਪਿਆ । ਮੀਂਹ ਤੋਂ ਬਚਣ ਲਈ ਲਾਗੇ ਆਸਰਾ ਕੋਈ ਨਹੀਂ ਸੀ । ਬਾਕੀ ਦੇ ਸਿੱਖ ਸਭ ਡੇਰੇ ਨੂੰ ਮੁੜ ਗਏ । ਸ੍ਰੀ ਲਹਿਣਾ ਜੀ ਉਥੇ ਖਲੋਤੇ ਰਹੇ । ਜਦ ਚੋਖੇ ਚਿਰ ਮਗਰੋਂ ਗੁਰੂ ਜੀ ਇਸ਼ਨਾਨ ਕਰਕੇ ਨਿਕਲੇ, ਤਾਂ ਉਹਨਾਂ ਨੇ ਸ੍ਰੀ ਲਹਿਣਾ ਜੀ ਨੂੰ ਕਿਹਾ, 'ਹੋਰ ਸਭੇ ਚਲੇ ਗਏ, ਤੁਸੀਂ ਕਿਉਂ ਨਾ ਗਏ ?' ਸ੍ਰੀ ਲਹਿਣਾ ਜੀ ਨੇ ਉੱਤਰ ਦਿੱਤਾ, 'ਮੈਂ ਆਪ ਦਾ ਸੇਵਕ ਹਾਂ । ਸੇਵਕ ਦਾ ਕੰਮ ਨਹੀਂ ਕਿ ਮਾਲਕ ਨੂੰ ਛੱਡ ਕੇ ਚਲਿਆ ਜਾਵੇ ।'

ਇਕ ਰਾਤ ਜ਼ੋਰ ਦਾ ਮੀਂਹ ਵਰ੍ਹ ਰਿਹਾ ਸੀ । ਗੁਰਦੁਆਰੇ ਦੀ ਇਕ ਕੰਧ ਡਿੱਗ ਪਈ । ਗੁਰੂ ਜੀ ਨੇ ਆਪਣੇ ਪੁੱਤਰਾਂ

ਅਤੇ ਸਿੱਖਾਂ ਨੂੰ ਵਾਰੀ-ਵਾਰੀ ਕਿਹਾ, 'ਕੰਧ ਬਣਾਓ ।' ਉਹ ਅੱਗੋਂ ਕਹਿਣ ਲੱਗੇ, 'ਜੀ, ਦਿਨ ਚੜ੍ਹ ਲੈਣ ਦਿਓ ਤੇ ਮੀਂਹ ਹਟ ਲੈਣ ਦਿਓ । ਵਰ੍ਹਦੇ ਮੀਂਹ ਵਿੱਚ ਕੱਚੀ ਕੰਧ ਠਹਿਰਨੀ ਨਹੀਂ ।' ਗੁਰੂ ਜੀ ਨੇ ਸ੍ਰੀ ਲਹਿਣਾ ਜੀ ਨੂੰ ਕਿਹਾ । ਉਹ 'ਸਤ ਬਚਨ' ਆਖ ਕੰਧ ਬਨਾਉਣ ਲੱਗ ਪਏ । ਕੱਚੀ ਕੰਧ ਨਾਲੋ-ਨਾਲ ਮੀਂਹ ਨਾਲ ਡਿੱਗਦੀ ਜਾਵੇ ਤੇ ਉਹ ਮੁੜ ਮੁੜ ਬਣਾਈ ਜਾਣ । ਉਹ ਕਹਿਣ : 'ਮੈਂ ਤਾਂ ਹੁਕਮ ਮੰਨਣਾ ਹੈ ! ਕੰਮ ਸਿਰੇ ਚੜ੍ਹੇ ਜਾਂ ਨਾ ਚੜ੍ਹੇ, ਇਹ ਗੁਰੂ ਜੀ ਦੇ ਵੱਸ ਹੈ ।'

ਇਕ ਵੇਰ ਰਾਤ ਵੇਲੇ ਗੁਰੂ ਜੀ ਨੇ ਆਪਣੇ ਪੁੱਤਰਾਂ ਤੇ ਸਿੱਖਾਂ ਨੂੰ ਕਿਹਾ, 'ਦਰਿਆ 'ਤੇ ਜਾ ਕੇ ਕੱਪੜੇ ਧੋ ਲਿਆਓ ।' ਪੁੱਤਰਾਂ ਨੇ ਤੇ ਕਹਿ ਦਿੱਤਾ, 'ਇੰਨੇ ਸਾਰੇ ਸਿੱਖ ਕਾਹਦੇ ਲਈ ਹਨ ?' ਸਿੱਖਾਂ ਨੇ ਕਿਹਾ, 'ਜੀ, ਦਿਨ ਚੜ੍ਹ ਲੈਣ ਦਿਓ ।' ਪਰ, ਸ੍ਰੀ ਲਹਿਣਾ ਜੀ ਕੱਪੜੇ ਲੈ ਕੇ ਝੱਟ ਦਰਿਆ 'ਤੇ ਚਲੇ ਗਏ ਅਤੇ ਇਉਂ ਧੋ ਲਿਆਏ ਜਿਵੇਂ ਦਿਨ ਦੇ ਚਾਨਣ ਧੋਈਦੇ ਹਨ ।

ਇਸ ਤਰ੍ਹਾਂ ਗੁਰੂ ਜੀ ਨੇ ਉਨ੍ਹਾਂ ਨੂੰ ਕਈ ਵਾਰ ਪਰਖਿਆ । ਉਹ ਹਰ ਵੇਰ ਪੂਰੇ ਨਿਕਲੇ । ਗੁਰੂ ਜੀ ਨੇ ਫੈਸਲਾ ਕੀਤਾ ਕਿ ਸਾਡੇ ਮਗਰੋਂ ਗੁਰ-ਗੱਦੀ ਉੱਪਰ ਸ੍ਰੀ ਲਹਿਣਾ ਜੀ ਬਹਿਣਗੇ ਅਤੇ ਗੁਰੂ ਬਣਨਗੇ । ਆਪ ਨੇ ਉਹਨਾਂ ਦਾ ਨਾਂ ਸ੍ਰੀ ਅੰਗਦ ਜੀ ਰੱਖਿਆ । ਸਮਾਂ ਪਾ ਕੇ ਉਹ ਸ੍ਰੀ ਗੁਰੂ ਅੰਗਦ ਦੇਵ ਜੀ ਬਣ ਗਏ ।

## ਪ੍ਰਸ਼ਨ

੧. ਸ੍ਰੀ ਲਹਿਣਾ ਜੀ ਨੂੰ ਗੁਰੂ ਨਾਨਕ ਦੇਵ ਜੀ ਦਾ ਪਤਾ ਕਿੱਦਾਂ ਲੱਗਾ ?

੨. ਸ੍ਰੀ ਲਹਿਣਾ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਿਵੇਂ ਤੇ ਕਿੱਥੇ ਕੀਤੇ ? ਮਗਰੋਂ ਉਹਨਾਂ ਨੇ ਕੀ ਫੈਸਲਾ ਕੀਤਾ ?

੩. ਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਛੱਡ ਸ੍ਰੀ ਲਹਿਣਾ ਜੀ ਨੂੰ ਆਪਣੇ ਮਗਰੋਂ ਗੁਰੂ ਬਣਨ ਲਈ ਕਿਉਂ ਚੁਣਿਆ ਸੀ ?

# ੭. ਸਭ ਦੇ ਸਾਂਝੇ ਗੁਰੂ

ਗੁਰੂ ਨਾਨਕ ਦੇਵ ਜੀ ਦੀ ਉਮਰ ੭੦ ਵਰ੍ਹੇ ਤੋਂ ਉੱਪਰ ਹੋ ਗਈ ਸੀ। ਉਹ ਕਰਤਾਰਪੁਰ ਵਿੱਚ ਵਾਹੀ-ਜੋਤੀ ਦਾ ਕੰਮ ਕਰਦੇ ਕਰਾਉਂਦੇ ਸਨ। ਉਹਨਾਂ ਦਾ ਸਰੀਰ ਬੜਾ ਤਕੜਾ ਤੇ ਨਰੋਆ ਸੀ ਤੇ ਹੁੰਦਾ ਵੀ ਕਿਉਂ ਨਾ ? ਉਹ ਰੋਜ਼ ਨੇਮ ਨਾਲ ਖੇਤਾਂ ਵਿੱਚ ਕੰਮ ਕਰਦੇ ਹੁੰਦੇ ਸਨ। ਇਸ ਤਰ੍ਹਾਂ ਸਰੀਰ ਦੀ ਕਸਰਤ ਆਪਣੇ ਆਪ ਹੀ ਚੋਖੀ ਹੋ ਜਾਂਦੀ ਸੀ। ਉਹ ਖੁਰਾਕ ਵੀ ਚੰਗੀ ਤੇ ਨਰੋਈ ਖਾਂਦੇ ਸਨ। ਉਹ ਸਦਾ ਖੁਸ਼ ਰਹਿੰਦੇ ਸਨ। ਉਹ ਹਰ ਕਿਸੇ ਦਾ ਭਲਾ ਕਰਦੇ ਸਨ। ਉਹ ਸਿੱਖੀ ਦੇ ਨੇਮਾਂ ਨੂੰ ਕਮਾ ਕੇ ਵਿਖਾ ਰਹੇ ਸਨ। ਉਹ ਉਹੋ ਕੁਝ ਕਰਦੇ ਤੇ ਕਰਾਉਂਦੇ ਸਨ, ਜੋ ਕੁਝ ਉਹ ਆਪਣੇ ਸਿੱਖਾਂ ਨੂੰ ਕਰਦੇ ਤੇ ਕਰਾਉਂਦੇ ਵੇਖਣਾ ਚਾਹੁੰਦੇ ਸਨ। ਉਹ ਹੱਥੀਂ ਕਾਰ ਕਰਦੇ ਸਨ, ਨਾਮ ਜਪਦੇ ਸਨ ਅਤੇ ਹੋਰਨਾਂ ਨੂੰ ਜਪਾਉਂਦੇ ਸਨ ਅਤੇ ਵੰਡ ਕੇ ਛਕਦੇ ਸਨ। ਉਹਨਾਂ ਦਾ ਲੰਗਰ ਹਰ ਕਿਸੇ ਲੋੜਵੰਦ ਤੇ ਰਾਹੀ ਮੁਸਾਫਰ ਲਈ ਖੁੱਲ੍ਹਾ ਸੀ। ਪਰ ਵਿਹਲੇ ਬਹਿ ਕੇ ਖਾਣ ਵਾਲਿਆਂ ਲਈ ਉੱਥੇ ਕੋਈ ਥਾਂ ਨਹੀਂ ਸੀ। ਉਹਨਾਂ ਦੇ ਲੰਗਰ ਵਿੱਚ ਸਭ ਜ਼ਾਤਾਂ ਬਰਾਦਰੀਆਂ ਦੇ ਲੋਕ ਇੱਕਠੇ ਬਹਿ ਕੇ ਪ੍ਰਸ਼ਾਦ ਛਕਦੇ ਸਨ। ਕੋਈ ਕਿਸੇ ਤੋਂ

ਭਿੱਟ ਨਹੀਂ ਸੀ ਮਨਾਉਂਦਾ । ਸਾਰੇ ਰਲ ਕੇ ਕਮਾਉਂਦੇ ਤੇ ਰਲ ਕੇ ਖਾਂਦੇ ਸਨ । ਸਾਰੇ ਜਣੇ ਵੱਡੇ ਸਾਰੇ ਟੱਬਰ ਵਾਕਰ ਰਹਿੰਦੇ ਸਨ । ਗੁਰੂ ਨਾਨਕ ਦੇਵ ਜੀ ਇਸ ਟੱਬਰ ਦੇ ਵੱਡੇ ਮੋਢੀ ਸਨ, ਪਿਤਾ ਸਨ ।

ਇਸ ਟੱਬਰ ਵਿੱਚ ਉਹ ਵੀ ਸਨ, ਜੋ ਪਹਿਲਾਂ ਹਿੰਦੂ ਸਨ ਤੇ ਉਹ ਵੀ ਸਨ ਜੋ ਪਹਿਲਾਂ ਮੁਸਲਮਾਨ ਹੁੰਦੇ ਸਨ । ਇਸ ਵਿੱਚ ਉਹ ਵੀ ਸਨ ਜੋ ਪਹਿਲਾਂ ਨੀਵੀਆਂ ਤੇ ਨਿੱਕੀਆਂ ਜਾਂ ਅਛੂਤ ਜ਼ਾਤਾਂ ਵਾਲੇ ਹੁੰਦੇ ਸਨ । ਉਹ ਵੀ ਸਨ, ਜੋ ਆਪਣੇ ਆਪ ਨੂੰ ਵੱਡੀਆਂ ਉੱਚੀਆਂ ਜ਼ਾਤਾਂ ਵਾਲੇ ਸਮਝਿਆ ਕਰਦੇ ਸਨ । ਹੁਣ ਇਹ ਸਾਰੇ ਬਰਾਬਰ ਸਨ । ਇੱਕੋ ਹੀ ਟੱਬਰ ਦੇ ਜੀਅ ਸਨ । ਇਕ ਦੂਜੇ ਦੇ ਭਰਾ ਭਾਈ ਸਨ । ਹਰੇਕ, ਗੁਰੂ ਜੀ ਨੂੰ ਜਾਨ ਤੋਂ ਪਿਆਰਾ ਅਤੇ ਖਾਸ ਆਪਣਾ ਸਮਝਦਾ ਸੀ । ਗੁਰੂ ਨਾਨਕ ਦੇਵ ਜੀ ਸਭ ਦੇ ਸਾਂਝੇ ਸਨ ।

ਅੰਤ ਨੂੰ ਗੁਰੂ ਨਾਨਕ ਦੇਵ ਜੀ ਦਾ ਰੱਬ ਪਾਸ ਵਾਪਸ ਜਾਣ ਦਾ ਸਮਾਂ ਆ ਗਿਆ । ਆਪ ਜੀ ਨੇ ਸ੍ਰੀ ਲਹਿਣਾ ਜੀ ਨੂੰ ਗੁਰੂ ਬਣਾਇਆ ਅਤੇ ਆਪ ਰੱਬ ਦੇ ਸੱਦੇ ਦੀ ਉਡੀਕ ਕਰਨ ਲੱਗ ਪਏ । ਜਦ ਸਮਾਂ ਨੇੜੇ ਆਇਆ ਤਾਂ ਸਿੱਖਾਂ ਵਿੱਚ ਅਨੋਖਾ ਜਿਹਾ ਝਗੜਾ ਹੋ ਪਿਆ । ਜੋ ਪਹਿਲਾਂ ਹਿੰਦੂ ਸਨ, ਉਹ ਕਹਿਣ ਕਿ 'ਅਸਾਂ ਗੁਰੂ ਜੀ ਦੀ ਦੇਹ ਦਾ ਸਸਕਾਰ ਕਰਨਾ ਹੈ ।' ਜਿਹੜੇ ਪਹਿਲਾਂ ਮੁਸਲਮਾਨ ਹੁੰਦੇ ਸਨ, ਉਹ ਕਹਿਣ ਕਿ 'ਅਸਾਂ ਦੇਹ ਨੂੰ ਦੱਬਣਾ ਹੈ ।'

ਗੁਰੂ ਜੀ ਦੀ ਸਲਾਹ ਲਈ ਗਈ । ਆਪ ਨੇ ਕਿਹਾ, 'ਦੋਵੇਂ ਧਿਰਾਂ ਸਾਡੀ ਦੇਹ ਦੇ ਪਾਸ ਫੁੱਲ ਰੱਖ ਦੇਣ, ਜਿਸ ਧਿਰ ਦੇ ਫੁੱਲ ਸਵੇਰ ਤੱਕ ਕੁਮਲਾਉਣ ਨਾ, ਉਹ ਧਿਰ ਸਾਡੇ ਸਰੀਰ ਨੂੰ ਜਿਵੇਂ ਚਾਹੇ ਸਸਕਾਰ ਦੇਵੇ ਯਾ ਦੱਬ ਦੇਵੇ ।'

ਗੁਰੂ ਜੀ ਜੋਤੀ ਜੋਤਿ ਸਮਾ ਗਏ; ਰੱਬ ਦੇ ਘਰ ਵਾਪਸ ਚਲੇ ਗਏ । ਸਵੇਰੇ ਦੋਹਾਂ ਧਿਰਾਂ ਦੇ ਫੁੱਲ ਓਵੇਂ ਦੇ ਓਵੇਂ ਸਨ, ਪਰ, ਦੇਹ ਉਥੇ ਹੈ ਨਹੀਂ ਸੀ । ਦੋਵੇਂ ਧਿਰਾਂ ਕਹਿਣ ਕਿ ਵੇਖਿਆ ਗੁਰੂ ਸਾਡਾ ਹੈ । ਠੀਕ ਹੈ :

*'ਗੁਰੂ ਨਾਨਕ ਸਭ ਦਾ ਸਾਂਝਾ,*
*ਸਭ ਨੂੰ ਪਿਆਰਾ ਲੱਗਦਾ ।'*

## ਪ੍ਰਸ਼ਨ

੧. ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿੱਚ ਕਿਹੋ ਜਿਹਾ ਜੀਵਨ ਗੁਜ਼ਾਰਦੇ ਸਨ ?

੨. ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦਾ ਹਾਲ ਦੱਸੋ ?

## ਪੰਜਾਂ ਪਿਆਰਿਆਂ ਦੇ ਨਾਂ

੧. ਭਾਈ ਦਇਆ ਸਿੰਘ ਜੀ ।
੨. ਭਾਈ ਧਰਮ ਸਿੰਘ ਜੀ ।
੩. ਭਾਈ ਹਿੰਮਤ ਸਿੰਘ ਜੀ ।
੪. ਭਾਈ ਮੁਹਕਮ ਸਿੰਘ ਜੀ ।
੫. ਭਾਈ ਸਾਹਿਬ ਸਿੰਘ ਜੀ ।

## ਚਹੁੰ ਸਾਹਿਬਜ਼ਾਦਿਆਂ ਦੇ ਨਾਂ

੧. ਸਾਹਿਬ ਅਜੀਤ ਸਿੰਘ ਜੀ ।
੨. ਸਾਹਿਬ ਜੁਝਾਰ ਸਿੰਘ ਜੀ ।
੩. ਸਾਹਿਬ ਜ਼ੋਰਾਵਰ ਸਿੰਘ ਜੀ ।
੪. ਸਾਹਿਬ ਫ਼ਤਹ ਸਿੰਘ ਜੀ ।

## ਪੰਜਾਂ ਤਖ਼ਤਾਂ ਦੇ ਨਾਂ

੧. ਸ੍ਰੀ ਅਕਾਲ ਤਖ਼ਤ ਸਾਹਿਬ ਜੀ ।
੨. ਸ੍ਰੀ ਪਟਨਾ ਸਾਹਿਬ ਜੀ ।
੩. ਸ੍ਰੀ ਕੇਸਗੜ੍ਹ ਸਾਹਿਬ ਜੀ ।
੪. ਸ੍ਰੀ ਹਜ਼ੂਰ ਸਾਹਿਬ ਜੀ ।
੫. ਸ੍ਰੀ ਦਮਦਮਾ ਸਾਹਿਬ ਜੀ ।

ਗੁਰਬਾਣੀ

# ਜਪੁ ਜੀ ਸਾਹਿਬ

(ਪਹਿਲੀਆਂ ਪੰਜ ਪਉੜੀਆਂ ਕੰਠ ਕਰੋ)

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥*

॥ ਜਪੁ ॥

ਆਦਿ ਸਚੁ ਜੁਗਾਦਿ ਸਚੁ ॥

ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥ ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥ ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥ ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥ ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥ ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥ ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥ ਇਕਨਾ

ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥ ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ਗਾਵੈ ਕੋ ਦਾਤਿ ਜਾਣੈ ਨੀਸਾਣੁ ॥ ਗਾਵੈ ਕੋ ਗੁਣ ਵਡਿਆਈਆ ਚਾਰ ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥ ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ ॥ ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥ ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥ ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥ ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥੩॥

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥ ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥ ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥ ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥ ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥

ਨਾਨਕ ਗਾਵੀਐ ਗੁਣੀ ਨਿਧਾਨੁ ॥ ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥ ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥ ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥ ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥ ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥ ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥ ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥ ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥ ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥ ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥ ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥

ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥ ਸੁਣਿਐ ਦੀਪ ਲੋਅ ਪਾਤਾਲ ॥ ਸੁਣਿਐ

ਪੋਹਿ ਨ ਸਕੈ ਕਾਲੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥

ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ ਸਾਲਾਹਣ ਮੰਦੁ ॥ ਸੁਣਿਐ ਜੋਗ ਜੁਗਤਿ ਤਨਿ ਭੇਦ ॥ ਸੁਣਿਐ ਸਾਸਤ ਸਿਮ੍ਰਿਤਿ ਵੇਦ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੯॥

ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥ ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੦॥

ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ ॥ ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੧॥

ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥ ਕਾਗਦਿ ਕਲਮ ਨ ਲਿਖਣਹਾਰੁ ॥ ਮੰਨੇ ਕਾ ਬਹਿ ਕਰਨਿ ਵੀਚਾਰੁ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥ ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ

ਮੰਨਿ ਜਾਣੈ ਮਨਿ ਕੋਇ ॥੧੩॥

ਮੰਨੈ ਮਾਰਗਿ ਠਾਕ ਨ ਪਾਇ ॥ ਮੰਨੈ ਪਤਿ ਸਿਉ ਪਰਗਟੁ ਜਾਇ ॥ ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥

ਮੰਨੈ ਪਾਵਹਿ ਮੋਖੁ ਦੁਆਰੁ ॥ ਮੰਨੈ ਪਰਵਾਰੈ ਸਾਧਾਰੁ ॥ ਮੰਨੈ ਤਰੈ ਤਾਰੇ ਗੁਰੁ ਸਿਖ ॥ ਮੰਨੈ ਨਾਨਕ ਭਵਹਿ ਨ ਭਿਖ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

ਸ਼ਬਦ ਕੰਠ ਕਰੋ

## ਸਲੋਕ ਮਹਲਾ ੫ ॥

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥

## ਆਸਾ ਮਹਲਾ ੫ ॥

ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥
ਸੰਗੀ ਸਾਥੀ ਸਗਲ ਤਰਾਈ ॥੧॥
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥
ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥੧॥ ਰਹਾਉ ॥
ਤੇਰਾ ਕੀਆ ਮੀਠਾ ਲਾਗੈ ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥੨॥੪੨॥੯੩॥

## ਭੈਰਉ ਮਹਲਾ ੫ ॥

ਊਠਤ ਸੁਖੀਆ ਬੈਠਤ ਸੁਖੀਆ ॥
ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥੧॥
ਰਾਖਾ ਏਕੁ ਹਮਾਰਾ ਸੁਆਮੀ ॥
ਸਗਲ ਘਟਾ ਕਾ ਅੰਤਰਜਾਮੀ ॥੧॥ਰਹਾਉ॥
ਸੋਇ ਅਚਿੰਤਾ ਜਾਗਿ ਅਚਿੰਤਾ ॥
ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥੨॥
ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥੨॥